(18)



# ਭਗਤ ਰਵਿਦਾਸ

## ਜੀਵਨ ਤੇ ਰਚਨਾ

ਭਾਈ ਜੋਧ ਸਿੰਘ





ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

BHAGAT RAVIDAS : JIWANI TE RACHNA *(Punjabi)*

*by*

BHAI JODH SINGH

ISBN 81-7380-044-8

1974
ਪਹਿਲੀ ਵਾਰ : 1100
1985
ਦੂਜੀ ਵਾਰ : 1100
1994
ਤੀਜੀ ਵਾਰ : 1100
ਮੁੱਲ : 28-00

ਸਰਦਾਰ ਤੀਰਥ ਸਿੰਘ ਐਲ-ਐਲ.ਐਮ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਅਤੇ ਐਡਵਿਨ ਪ੍ਰਿੰਟਰਜ਼, ਨਾਮਦਾਰ ਖ਼ਾਨ ਰੋਡ, ਪਟਿਆਲਾ ਦੁਆਰਾ ਛਪੀ ।

# ਮੁੱਖ ਬੰਧ

(ਪਹਿਲਾ ਸੰਸਕਰਣ)

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਤੇ ਸੰਕਲਨ ਗੁਰੂ ਅਰਜਨ ਦੇਵ ਜੀ ਨੇ ਸੰਨ 1604 ਈ. ਵਿਚ ਸੰਪੂਰਨ ਕੀਤਾ। ਸਿੱਖ ਧਰਮ ਦੇ ਇਸ ਇਸ਼ਟ ਗ੍ਰੰਥ ਵਿਚ ਗੁਰੂ ਸਾਹਿਬਾਨ ਅਤੇ ਪੰਜਾਬੀ ਭੱਟਾਂ ਦੀ ਰਚਨਾ ਤੋਂ ਇਲਾਵਾ ਚੋਣਵੇਂ ਭਾਰਤੀ ਭਗਤਾਂ, ਸੂਫ਼ੀਆਂ, ਸੰਤਾਂ ਤੇ ਮਹਾਂਪੁਰਸ਼ਾਂ ਦੇ ਸਲੋਕ ਤੇ ਪਦੇ, ਬੜੇ ਸਤਿਕਾਰ ਸਹਿਤ, ਪੂਰੀ ਤਰ੍ਹਾਂ ਪਰਖ ਪੜਚੋਲ ਕਰ ਕੇ ਸ਼ਾਮਿਲ ਕੀਤੇ ਗਏ। ਇਸ ਉੱਦਮ ਸਦਕਾ ਮਾਨਵ ਧਰਮ, ਭਾਵ ਤੇ ਭਾਵਨਾ ਨੂੰ ਸਤਿ ਦਾ ਸਰੂਪ ਪ੍ਰਾਪਤ ਹੋਇਆ। ਜਿਨ੍ਹਾਂ ਸੰਤਾਂ ਦੇ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੇ ਗਏ ਹਨ, ਉਨ੍ਹਾਂ ਵਿਚ ਬੰਗਾਲ ਦੇ ਸ਼੍ਰੋਮਣੀ ਵੈਸ਼ਨਵ ਭਗਤ ਬ੍ਰਾਹਮਣ ਜੈਦੇਵ, ਮਹਾਂ ਰਾਸ਼ਟਰ ਦੇ ਛੀਪਾ ਵਰਗ ਦੇ ਸ੍ਰੀ ਨਾਮਦੇਵ, ਉੱਤਰ ਪ੍ਰਦੇਸ਼ ਦੇ ਜੁਲਾਹਾ ਵਰਗ ਦੇ ਭਗਤ ਕਬੀਰ ਅਤੇ ਉਸੇ ਪ੍ਰਾਂਤ ਦੇ ਚਮਾਰ ਵਰਗ ਦੇ ਭਗਤ ਰਵਿਦਾਸ ਜੀ ਦੇ ਨਾਮ ਵਿਸ਼ੇਸ਼ ਕਰਕੇ ਵਰਣਨਯੋਗ ਹਨ। ਇਨ੍ਹਾਂ ਤੋਂ ਛੁਟ ਸੂਫ਼ੀ ਦਰਵੇਸ਼ ਬਾਬਾ ਫ਼ਰੀਦ, ਭਗਤ ਭੀਖਨ ਜੀ, ਧੰਨਾ ਜੱਟ, ਪੀਪਾ, ਸਦਨਾ ਤੇ ਸੈਣ ਜੀ ਨੂੰ ਵੀ ਇਸ ਮਹਾਨ ਗ੍ਰੰਥ ਵਿਚ ਆਦਰ ਭਰਿਆ ਸਥਾਨ ਪ੍ਰਾਪਤ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਮਨੁੱਖੀ ਧਰਮ ਦੀ ਸਹੀ ਪਰਿਭਾਸ਼ਾ ਦ੍ਰਿੜ੍ਹ ਕਰਾਉਣ ਹਿਤ ਅਤੇ ਭਾਰਤੀ ਜਾਤੀ ਦੇ ਅਧਿਆਤਮਕ ਸੰਗਠਨ ਲਈ, ਹੁਣ ਤੀਕ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਭਗਤ ਨਾਮਦੇਵ, ਕਬੀਰ ਤੇ ਫ਼ਰੀਦ ਜੀ ਬਾਰੇ ਉਨ੍ਹਾਂ ਦੀ ਰਚਨਾ ਦੇ ਆਧਾਰ ਤੇ ਪੁਸਤਕਾਂ ਤਿਆਰ ਕਰਵਾ ਕੇ ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੀ ਭਾਵਨਾ ਨੂੰ ਆਮ ਜਨਤਾ ਨੇ ਭਲੀ ਪ੍ਰਕਾਰ ਸਮਝਣ ਦਾ ਯਤਨ ਕੀਤਾ ਹੈ। ਅਜਿਹੇ ਉੱਦਮ ਨਿਰਸੰਦੇਹ ਪ੍ਰਸ਼ੰਸਾਯੋਗ ਹਨ। ਅਜਿਹੀਆਂ ਪੁਸਤਕਾਂ ਦੀ ਲੋੜ ਤੇ ਜ਼ਰੂਰਤ ਨੂੰ ਅਨੁਭਵ ਕਰਦੇ ਹੋਇਆਂ ਹੋਰਨਾਂ ਭਗਤਾਂ ਬਾਰੇ ਪੁਸਤਕਾਂ ਲਿਖਵਾਉਣ ਦਾ ਫੈਸਲਾ ਕੀਤਾ ਗਿਆ। 'ਭਗਤ ਰਵਿਦਾਸ' ਉਸੇ ਸਿਲਸਿਲੇ ਦੀ ਅਗਲੇਰੀ ਕੜੀ ਹੈ।

ਭਗਤ ਰਵਿਦਾਸ ਜੀ ਅਖੌਤੀ ਸ਼ੂਦਰ ਵਰਗ ਵਿਚੋਂ ਸਨ, ਪਰ ਉਹ ਉੱਚ ਕੋਟੀ ਦੇ ਪਰਮ ਸੰਤ ਸਨ। ਉਨ੍ਹਾਂ ਦੀ ਰਚਨਾ ਦਾ ਬਿਬੇਕ, ਸਾਹਸ, ਮਾਨਵ-ਪਿਆਰ, ਸ੍ਰੇਸ਼ਟ-ਚਿੰਤਨ ਇਸ ਗੱਲ ਦਾ ਪ੍ਰਮਾਣ ਹੈ ਕਿ ਨਾਮ ਸਿਮਰਨ ਮਨੁੱਖ ਦੇ ਹਰ ਦੁੱਖ-ਦਰਿੱਦਰ ਤੇ ਚਿੰਤਾ ਨੂੰ ਦੂਰ ਕਰ ਸਕਦਾ ਹੈ ਤੇ 'ਅਮਰ-ਪਦ' ਜਾਂ 'ਸਹਜ ਅਵਸਥਾ' ਪਰਦਾਨ ਕਰਨ ਦਾ ਕਲਯੁੱਗ ਵਿਚ ਇਕੋ ਹੀ ਸਾਧਨ ਹੈ। ਭਗਤ ਤੇ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੁੰਦਾ। ਮਨੁੱਖ ਦੀ ਰਹਿਣੀ ਤੇ ਸਦਾਚਾਰ ਉਸ ਦੀ ਵਡਿੱਤਣ ਦੇ ਪ੍ਰਤੀਕ ਹੁੰਦੇ ਹਨ, ਨਾ ਕਿ ਉਸ ਦੀ

ਅਖੌਤੀ ਜ਼ਾਤ-ਪਾਤ ਆਦਿ। ਅੱਜ ਦੇ ਭਾਰਤੀ ਜੀਵਨ ਵਿਚ ਇਸ ਅਹਿਸਾਸ ਦੀ ਤੀਬਰ ਲੋੜ ਹੈ ਤਾਂ ਜੋ ਅਸੀਂ ਜ਼ਾਤ-ਪਾਤ ਤੇ ਤੰਗ-ਨਜ਼ਰੀ ਤੋਂ ਉਚੇਰੇ ਉਠ ਕੇ ਸਮੂਹ ਮਾਨਵ-ਜਾਤੀ ਨੂੰ ਇਕ ਪਰਮ ਪਿਤਾ ਦਾ ਅੰਸ਼ ਜਾਣ ਸਕੀਏ। ਕੇਵਲ ਇਸ ਤਰ੍ਹਾਂ ਹੀ ਵਿਸ਼ਵ ਭਰ ਦੇ ਮਨੁੱਖ ਇਕੋ ਭਾਈਚਾਰੇ ਦੀ ਲੋੜ ਵਿਚ ਪਰੋਏ ਜਾਣਗੇ।

ਯੂਨੀਵਰਸਿਟੀ ਲਈ ਵਿਸ਼ੇਸ਼ ਕਰਕੇ, ਤੇ ਅਧਿਆਤਮਕ ਜਗਤ ਲਈ ਆਮ ਤੌਰ ਤੇ, ਇਹ ਗੱਲ ਸਾਹਸ-ਜਨਕ ਸੀ ਕਿ 'ਭਗਤ ਰਵਿਦਾਸ' ਉਪਰ ਅਜਿਹੀ ਪ੍ਰਮਾਣਿਕ ਪੁਸਤਕ ਲਿਖਣੀ ਪੰਜਾਬੀ ਦੇ ਸ਼ਿਰੋਮਣੀ ਸਾਹਿਤਕਾਰ ਭਾਈ ਸਾਹਿਬ ਡਾ. ਜੋਧ ਸਿੰਘ ਜੀ ਨੇ ਪਰਵਾਨ ਕਰ ਲਈ। ਉਨ੍ਹਾਂ ਦੀ ਵਿਦਵਤਾ ਤੇ ਇਸ ਸੰਬੰਧ ਵਿਚ ਕੀਤੀ ਗਈ ਖੋਜ ਪੁਸਤਕ ਦੇ ਉੱਚੇ ਸਤਰ ਦੀ ਸੂਚਕ ਹੈ। ਇਸ ਵਿਚ ਭਾਈ ਸਾਹਿਬ ਨੇ ਭਗਤ ਰਵਿਦਾਸ ਜੀ ਦੇ ਜੀਵਨ ਤੇ ਉਨ੍ਹਾਂ ਦੇ ਸਿੱਧਾਂਤਾਂ ਬਾਰੇ ਬਹੁ-ਮੁੱਲੀ ਚਰਚਾ ਕੀਤੀ ਹੈ। ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਭਗਤ ਰਵਿਦਾਸ ਜੀ ਦੀ ਬਾਣੀ ਦਾ ਸੰਪੂਰਣ ਮੂਲ ਪਾਠ ਅਤੇ ਮੁਕੰਮਲ ਟੀਕਾ ਦਿੱਤਾ ਹੈ। ਭਾਈ ਸਾਹਿਬ ਨੇ ਇਸ ਟੀਕੇ ਵਿਚ ਥੋੜ੍ਹੇ ਤੋਂ ਥੋੜ੍ਹੇ ਸ਼ਬਦਾਂ ਵਿਚ ਮੂਲ ਪਾਠ ਦੇ ਸਮੁੱਚੇ ਭਾਵ ਉਜਾਗਰ ਕਰ ਦਿੱਤੇ ਹਨ ਜੋ ਕਿ ਬਾਣੀ ਦੇ ਸਹੀ ਅਰਥਾਂ ਨੂੰ ਸਮਝਣ ਤੇ ਰਸ ਮਾਨਣ ਵਿਚ ਸਹਾਈ ਹੁੰਦੇ ਹਨ।

ਮੈਨੂੰ ਪੂਰਨ ਆਸ ਹੈ ਕਿ ਇਹ ਛੋਟੀ ਜਿਹੀ ਪੁਸਤਕ ਵੀ ਅਧਿਆਤਮਕ ਸਾਹਿਤ ਦੇ ਭੰਡਾਰ ਵਿਚ ਨਿੱਗਰ ਵਾਧਾ ਕਰੇਗੀ ਅਤੇ ਪਾਠਕ ਇਸ ਅਦੁੱਤੀ ਰਚਨਾ ਤੋਂ ਯੋਗ ਲਾਭ ਪ੍ਰਾਪਤ ਕਰਨਗੇ।

ਪੰਜਾਬੀ ਯੂਨੀਵਰਸਿਟੀ, ਪਟਿਆਲਾ
ਮਾਰਚ 4, 1974

**ਕ੍ਰਿਪਾਲ ਸਿੰਘ ਨਾਰੰਗ**
ਵਾਈਸ-ਚਾਂਸਲਰ

ਨੋਟ: PDF ਵਿਚ 19 ਪੰਨੇ ਹੀ ਹਨ।

# ਤਤਕਰਾ


ਮੁੱਖ ਬੰਧ (iii)

1. ਜੀਵਨੀ ਭਗਤ ਰਵਿਦਾਸ ਜੀ — 6 1

2. ਭਗਤ ਜੀ ਦੇ ਧਾਰਮਿਕ ਸਿਧਾਂਤ — 13 8

3. ਬਾਣੀ ਭਗਤ ਰਵਿਦਾਸ ਜੀ ਕੀ (ਟੀਕੇ ਸਹਿਤ) 15

(1) ਸਿਰੀ ਰਾਗੁ

1. ਤੋਹੀ ਮੋਹੀ ਮੋਹੀ ਤੋਹੀ 15

(2) ਰਾਗੁ ਗਉੜੀ

2. ਮੇਰੀ ਸੰਗਤਿ ਪੋਚ 16

3. ਬੇਗਮਪੁਰਾ ਸਹਰ ਕੋ ਨਾਉ 16

4. ਘਟ ਅਵਘਟ ਡੂਗਰ ਘਣਾ 17

5. ਕੂਪੁ ਭਰਿਓ ਜੈਸੇ ਦਾਦਰਾ 18

6. ਸਤਿਜੁਗਿ ਸਤੁ ਤੇਤਾ ਜਗੀ 19

(3) ਰਾਗੁ ਆਸਾ

7. ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ 21

8. ਸੰਤ ਤੁਝੀ ਤਨੁ ਸੰਗਤਿ ਪ੍ਰਾਨ 22

9. ਤੁਮ ਚੰਦਨ ਹਮ ਇਰੰਡ ਬਾਪੁਰੇ 23

10. ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ 23

11. ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ 24

12. ਮਾਟੀ ਕੋ ਪੁਤਲਾ ਕੈਸੇ ਨਚਤੁ ਹੈ 25

(4) ਰਾਗੁ ਗੂਜਰੀ

13. ਦੂਧੁ ਤ ਬਛਰੈ ਥਨਹੁ ਬਿਟਾਰਿਓ 25

(5) ਰਾਗੁ ਸੋਰਠਿ

14. ਜਬ ਹਮ ਹੋਤੇ ਤਬ ਤੂ ਨਾਹੀ 26

15. ਜਉ ਹਮ ਬਾਂਧੇ ਮੋਹ ਫਾਸ 27

16. ਦੁਲਭ ਜਨਮੁ ਪੁੰਨ ਫਲ ਪਾਇਓ 28

17. ਸੁਖ ਸਾਗਰੁ ਸੁਰਤਰ ਚਿੰਤਾਮਨਿ, 29

ਕਾਂਡ 1

# ਜੀਵਨੀ ਭਗਤ ਰਵਿਦਾਸ ਜੀ

ਭਗਤ ਜੀ ਦਾ ਜਨਮ ਕਦੋਂ ਤੇ ਕਿਥੇ ਹੋਇਆ ? ਜਿਨ੍ਹਾਂ ਜਿਨ੍ਹਾਂ ਨੇ ਉਨ੍ਹਾਂ ਦੀ ਜਨਮ ਸਾਖੀ ਲਿਖੀ ਹੈ ਉਹ ਇਨ੍ਹਾਂ ਦੋਹਾਂ ਤੱਥਾਂ ਵਿਚ ਮੁਤਫ਼ਿਕ ਨਹੀਂ। ਮੈਕਾਲਿਫ਼ ਸਾਹਿਬ ਆਪਣੀ ਪੁਸਤਕ 'ਦੀ ਸਿਖ ਰੀਲਿਜਨ' (ਸਿਖ ਧਰਮ) ਦੀ ਛੇਵੀਂ ਜਿਲਦ (ਪਹਿਲੀ ਪ੍ਰਕਾਸ਼ਨਾ) ਦੇ ਸਫ਼ਾ 316 ਪੁਰ ਲਿਖਦੇ ਹਨ, "ਨਸਚਿਤ ਹੀ ਉਹ ਰਾਮਾਨੰਦ ਦਾ ਚੇਲਾ ਅਤੇ ਕਬੀਰ ਦਾ ਸਮਕਾਲੀ ਸੀ, ਪਰੰਤੂ ਇਸ ਤੋਂ ਛੁਟ ਉਸ ਦੇ ਜਨਮ ਦੀ ਠੀਕ ਤਿਥੀ, ਮਾਪਿਆਂ ਅਤੇ ਜਨਮ ਦੇ ਥਾਂ ਦਾ ਠੀਕ ਠੀਕ ਕੋਈ ਪਤਾ ਨਹੀਂ।" ਪ੍ਰੋਫ਼ੈਸਰ ਰਾਜ ਕੁਮਾਰ ਵਰਮਾ, ਅਲਾਹਬਾਦ ਯੂਨੀਵਰਸਿਟੀ, ਆਪਣੀ ਪੁਸਤਕ 'ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ' ਦੇ ਪੰਨਾ 224 ਪੁਰ ਲਿਖਦੇ ਹਨ, "ਯੇ ਰਾਮਾਨੰਦ ਕੇ ਸ਼ਿਸ਼ਯ ਔਰ ਕਬੀਰ ਦੇ ਸਮਕਾਲੀਨ ਥੇ। ਅਤਹ ਇਨਕਾ ਆਵਰਭਾਵ ਕਾਲ ਕਬੀਰ ਕੇ ਸਮੇਂ ਹੀ ਮੇਂ ਮਾਨਨਾ ਚਾਹੀਏ, ਜੋ ਸੰਮਤ 1445 ਤੋਂ ਸੰਮਤ 1575[1] ਹੈ।" ਤਿੰਨ ਜੀਵਨੀਆਂ ਭਗਤ ਜੀ ਦੀਆਂ ਪੰਜਾਬੀ ਵਿਚ ਪ੍ਰਾਪਤ ਹਨ। ਇਕ ਦੇ ਕਰਤਾ ਭਾਈ ਬਰਕਤ ਸਿੰਘ ਅਨੰਦ ਨੇ ਜਨਮ ਤਿਥੀ ਤੇ ਸਾਲ ਆਦਿ ਉਨ੍ਹਾਂ ਰਵਾਇਤਾਂ ਅਨੁਸਾਰ ਜੋ ਰਵਿਦਾਸੀਆਂ ਵਿਚ ਪ੍ਰਚਲਿਤ ਹਨ ਹਾੜ ਦੀ ਸੰਗਰਾਂਦ ਸੰਮਤ 1471 ਦਿੱਤਾ ਹੈ। ਇਸ ਲੇਖਕ ਨੇ ਪਿਤਾ ਦਾ ਨਾਮ ਸੰਤੋਖ ਦਾਸ ਤੇ ਮਾਤਾ ਦਾ ਨਾਮ ਕੌਸਾ ਦੇਵੀ ਕਹਿਆ ਹੈ। ਪਰੰਤੂ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ, ਜੋ ਕਦੀ ਪੰਜਾਬ ਸਰਕਾਰ ਵਿਚ ਵਜ਼ੀਰ ਵੀ ਰਹੇ ਹਨ, ਆਪਣੀ ਪੁਸਤਕ 'ਗੁਰੂ ਰਵਿਦਾਸ' ਵਿਚ, ਜੋ ਹਿੰਦੀ ਬੋਲੀ ਵਿਚ ਸ੍ਰੀ ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ, ਵਲੋਂ 1973 ਸੰਨ ਈਸਵੀ ਵਿਚ ਪ੍ਰਕਾਸ਼ਿਤ ਹੋਈ ਹੈ, ਭਗਤ ਜੀ ਦਾ ਜਨਮ 1376 ਸੰਨ ਈਸਵੀ ਦਾ ਲਿਖਦੇ ਹਨ, ਦਿਨ ਰਵਿਵਾਰ (ਐਤਵਾਰ) ਸੀ, ਇਸ ਲਈ ਬੱਚੇ ਦਾ ਨਾਮ ਰਵਿਦਾਸ ਰਖਿਆ ਗਇਆ। ਪਿਤਾ ਦਾ ਜਨਮ ਨਾਮ ਮਾਨਦਾਸ,[2] ਪਰ ਪ੍ਰਸਿੱਧ ਨਾਮ ਰਾਘਵ ਅਥਵਾ ਰਘੂ ਸੀ। ਮਾਤਾ ਦਾ ਨਾਮ ਕਰਮਾ ਦੇਵੀ ਸੀ। ਇਸ ਪੁਸਤਕ ਵਿਚ ਭਗਤ ਜੀ ਦੇ ਜੋਤੀ ਜੋਤ ਸਮਾਉਣ ਦਾ ਸੰਨ 1527 ਲਿਖਿਆ ਹੈ, ਜਿਸ ਦਾ ਭਾਵ ਹੈ ਕਿ ਭਗਤ ਜੀ ਨੇ 151 ਵਰ੍ਹਿਆਂ ਦੀ ਆਰਬਲਾ

---

1. ਵਰਤਮਾਨ ਖੋਜ ਅਨੁਸਾਰ ਕਬੀਰ ਦਾ ਸਮਾਂ ਸੰਮਤ **1445** ਤੋਂ **1495** ਤੀਕ ਸੀ। ('ਭਗਤ ਕਬੀਰ ਜੀਵਨੀ ਤੇ ਸਿਖਿਆ' ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ।)
2. ਇਸ ਨਾਮ ਲਈ ਆਜ਼ਾਦ ਜੀ ਨੇ ਭਵਿਸ਼ਤ ਪੁਰਾਨ ਦਾ ਹਵਾਲਾ ਦਿੱਤਾ ਹੈ: "ਮਾਨਦਾਸਸਯ ਤਨਯੋ ਰੈਦਾਸ ਇਤਿ ਵਿਸ਼੍ਰੁਤ" ਖੰਡ **41** ਅਧਿਆਇ **18** ਸ਼ਲੋਕ **51**.

ਭੋਗੀ ।[1]

ਜਨਮ ਸਥਾਨ ਇਸ ਪੁਸਤਕ ਵਿਚ ਬਨਾਰਸ ਛਾਉਣੀ ਦੇ ਨੇੜੇ ਮਾਂਡੂਰ (ਅਥਵਾ ਮੰਡੂਰ) ਪਿੰਡ ਜਿਸ ਦਾ ਪੁਰਾਣਾ ਨਾਮ 'ਮੰਡੂਆ ਡੀਹ' ਸੀ, ਲਿਖਿਆ ਹੈ । "ਰਵਿਦਾਸ ਜੀ ਨੇ ਆਪਣੀ ਜ਼ਾਤ ਵਾਲਿਆਂ ਨੂੰ ਆਪ ਵੀ ਬਨਾਰਸ ਦੇ ਆਸ ਪਾਸ ਮੋਏ ਪਸ਼ੂ ਢੋਣ ਦਾ ਕੰਮ ਕਰਨ ਵਾਲੇ ਕਹਿਆ ਹੈ :

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥ ੩ ॥ ੧ ॥ ਮਲਾਰ
ਜਾ ਕੈ ਕੁਟੰਬ ਕੇ ਢੇਢ ਸਭ ਢੋਰ ਢੋਵੰਤੇ ਫਿਰਹਿ
ਅਜਹੂ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ
ਰਵਿਤਾਸ ਦਾਸਾਨ ਦਾਸਾ ॥ ੩ ॥ ੨ ॥ ਮਲਾਰ

ਆਪ ਸੁਰਤ ਸੰਭਾਲਣ ਦੇ ਸਮੇਂ ਤੋਂ ਸੰਤਾਂ ਦੀ ਸੇਵਾ ਤੇ ਗ਼ਰੀਬਾਂ ਦੀ ਭਲਿਆਈ ਵਿਚ ਰੁਝੇ ਹੋਏ ਦਸੇ ਜਾਂਦੇ ਹਨ । ਘਰੋਂ ਜੋ ਕੁਝ ਵੀ ਮਿਲਦਾ ਉਹ ਆਪਣੇ ਖੇਡਣ ਵਾਲੇ ਸਾਥੀਆਂ ਨਾਲ ਵੰਡ ਕੇ ਖਾਂਦੇ ਜਾਂ ਭੁੱਖੇ ਭਾਣੇ ਗ਼ਰੀਬਾਂ ਨੂੰ ਖਵਾ ਦਿੰਦੇ । ਇਹ ਸੁਭਾਉ ਵੇਖ ਕੇ ਉਸ ਦੇ ਮਾਪਿਆਂ ਨੇ ਸੋਚਿਆ ਕਿ ਜੇ ਇਸ ਨੂੰ ਗ੍ਰਹਸਤ ਦੀ ਜ਼ੰਜੀਰ ਵਿਚ ਜਕੜਿਆ ਜਾਵੇ ਤਾਂ ਇਹ ਆਪ ਹੀ ਇਹ ਆਦਤਾਂ ਛਡ ਦੇਣਗੇ। ਉਨ੍ਹਾਂ ਦੇ ਪਿਤਾ ਨੇ ਕੋਈ ਚੰਗਾ ਰਿਸ਼ਤਾ ਢੂੰਢਣ ਲਈ ਆਪਣੇ ਸਹੁਰੇ ਨੂੰ ਆਖਿਆ । ਮਿਰਜ਼ਾਪੁਰੋਂ ਇਕ ਯੋਗ ਕੰਨਿਆ ਜਿਸ ਦਾ ਨਾਮ ਭਾਗਵੰਤੀ[2] ਸੀ ਨਾਲ ਉਨ੍ਹਾਂ ਦੀ ਸ਼ਾਦੀ ਹੋ ਗਈ । ਪਰ ਸ਼ਾਦੀ ਮਗਰੋਂ ਵੀ ਉਨ੍ਹਾਂ ਦੇ ਸੁਭਾਉ ਵਿਚ ਕੋਈ ਤਬਦੀਲੀ ਨਾ ਆਈ। ਤਾਂ ਮਾਤਾ ਪਿਤਾ ਨੇ ਉਨ੍ਹਾਂ ਨੂੰ ਵੱਖ ਕਰ ਦਿੱਤਾ । ਭਗਤ ਜੀ ਅਤੇ ਉਨ੍ਹਾਂ ਦੀ ਵਿਆਹੁਤਾ ਜੋ ਪ੍ਰਤੀਬ੍ਰਤਾ ਸੀ ਅਤੇ ਸੰਤੋਖੀ ਸੁਭਾਉ ਵਾਲੀ ਸੀ ਜੁੱਤੀਆਂ ਗੰਢ ਅਤੇ ਨਵੀਆਂ ਬਣਾ ਕੇ ਗੁਜ਼ਾਰਾ ਕਰਨ ਲਗ ਪਏ । ਰਵਿਦਾਸ ਜੁਤੀਆਂ ਗੰਢਣ ਦਾ ਕੰਮ ਬੜੀ ਈਮਾਨਦਾਰੀ ਨਾਲ ਕਰਦਾ ਸੀ। ਧਾਗਾ ਪੱਕਾ ਅਤੇ ਚਮੜਾ ਵਧੀਆ ਵਰਤਦਾ ਸੀ। ਇਸ ਲਈ ਉਸ ਦੀ ਛਪਰੀ ਅਗੇ ਗਾਹਕਾਂ ਦਾ ਮੇਲਾ ਲਗਾ ਰਹਿੰਦਾ ਸੀ। ਹੁਣ ਉਸਨੂੰ ਸੰਤਾਂ ਦੀ ਸੇਵਾ ਤੇ ਗ਼ਰੀਬਾਂ ਦੀ ਉਦਰ ਪੂਰਨਾ ਤੋਂ ਕੋਈ ਰੋਕਣ ਵਾਲਾ ਨਹੀਂ ਸੀ। ਇਸ ਲਈ ਦੋਵੇਂ ਪਤੀ ਪਤਨੀ ਬੜੀ

---

1. ਆਜ਼ਾਦ ਜੀ ਲਿਖਦੇ ਹਨ : "ਇਤਨੀ ਆਯੂ ਸਰਵ ਸਾਧਾਰਣ ਕੇ ਲੀਏ ਸੰਭਵ ਨਹੀਂ ਹੋ ਸਕਤੀ। ਔਰ ਵਿਸ਼ਵਾਸ ਯੋਗ ਨਹੀਂ ਮਾਨੀ ਜਾ ਸਕਤੀ। ਕਿੰਤੂ ਰਵਿਦਾਸ ਜੈਸੇ ਪਰਮ ਯੋਗੀ ਆਚਾਰਵਾਨ ਸਾਤਵਿਕ ਬ੍ਰਿਤੀ, ਬੀਤਰਾਗ, ਇੰਦ੍ਰਿਯ-ਨਿਗ੍ਰਹੀ, ਸਦ-ਗ੍ਰਿਹਸਥ ਕੇ ਲੀਏ ਇਤਨੀ ਲੰਬੀ ਆਯੂ ਭੋਗਨਾ ਕੋਈ ਅਸੰਭਵ ਤਥਾ ਵਿਸਮਯਜਨਕ ਬਾਤ ਨਹੀਂ ਹੈ" ਪੰਨਾ 72 । ਪਰੰਤੂ ਇਹ ਵੀ ਇਕ ਤੱਥ ਹੈ ਕਿ ਇਨ੍ਹਾਂ ਦੇ ਕਿਸੇ ਸਮਕਾਲੀ ਭਗਤ ਨੇ ਇਤਨੀ ਆਯੂ ਨਹੀਂ ਭੋਗੀ।
2. 'ਗੁਰੂ ਰਵਿਦਾਸ' ਪੁਸਤਕ ਵਿਚ ਇਸ ਦਾ ਨਾਮ ਲੋਨਾ ਅਥਵਾ ਲੈਣਾ ਲਿਖਿਆ ਹੈ ।

ਪ੍ਰਸੰਨ ਜ਼ਿੰਦਗੀ ਗੁਜ਼ਾਰਦੇ ਸਨ।

ਇਸ ਦੀ ਗ਼ਰੀਬੀ ਨੂੰ ਵੇਖ ਕੇ ਭਗਵਾਨ ਇਕ ਸਾਧੂ ਦਾ ਰੂਪ ਧਾਰ ਕੇ ਇਸ ਦੀ ਛਪਰੀ ਵਿਚ ਆਏ। ਦੰਪਤੀ ਨੇ ਬੜੀ ਸੇਵਾ ਕੀਤੀ। ਉਨ੍ਹਾਂ ਪ੍ਰਸੰਨ ਹੋ ਕੇ ਇਕ ਪਾਰਸ ਦਾ ਪੱਥਰ ਭਗਤ ਜੀ ਨੂੰ ਦਿੱਤਾ ਅਤੇ ਆਖਿਆ ਇਸ ਨੂੰ ਲੋਹੇ ਨਾਲ ਛੁਹਾਏਂਗਾ ਤਾਂ ਲੋਹਾ ਸੋਨਾ ਬਣ ਜਾਏਗਾ। ਫਿਰ ਤੂੰ ਚੰਗੀ ਤਰ੍ਹਾਂ ਆਪਣਾ ਗੁਜ਼ਾਰਾ ਕਰ ਸਕੇਂਗਾ ਤੇ ਆਏ ਗਏ ਸੰਤ ਦੀ ਸੇਵਾ ਤੇ ਗ਼ਰੀਬਾਂ ਨੂੰ ਰੋਟੀ ਟੁਕ ਵੀ ਖੁਲ੍ਹਾ ਵਰਤਾ ਸਕੇਂਗਾ। ਭਗਤ ਜੀ ਨੇ ਕਹਿਆ ਕਿ ਮੈਨੂੰ ਇਸ ਪੱਥਰ ਦੀ ਲੋੜ ਨਹੀਂ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਜੋ ਮਿਲਦਾ ਹੈ ਉਹ ਮੇਰੇ ਲਈ ਅੰਮ੍ਰਿਤ ਹੈ। ਪਰ ਸਾਧੂ ਨਾ ਮੰਨਿਆ ਅਤੇ ਰਵਿਦਾਸ ਜੀ ਨੇ ਕਹਿਆ ਇਹ ਪਥਰ ਛਪਰੀ ਦੀ ਛਾਨ ਵਿਚ ਕਿਤੇ ਟੁੰਗ ਜਾਉ। ਜਦੋਂ ਫਿਰ ਦਰਸ਼ਨ ਦਿਉਗੇ ਆਪਣੀ ਅਮਾਨਤ ਲੈ ਲੈਣੀ। ਸਾਧੂ ਨੇ ਖਿਆਲ ਕੀਤਾ ਮਾਇਆ ਦੀ ਖਿਚ ਬੜੀ ਪਰਬਲ ਹੁੰਦੀ ਹੈ ਆਪੇ ਲੋੜ ਵੇਲੇ ਇਹ ਪਾਰਸ ਦੀ ਵਰਤੋਂ ਕਰ ਲਵੇਗਾ। ਪਰ ਜਦੋਂ ਉਹ ਵਰ੍ਹੇ ਖੰਡ ਮਗਰੋਂ ਫਿਰ ਆਇਆ ਤਾਂ ਭਗਤ ਜੀ ਦੀ ਉਹੋ ਛਪਰੀ ਤੇ ਉਹ ਖੁਰਾਕ ਵੇਖੀ। ਭਗਤ ਜੀ ਨੇ ਕਹਿਆ ਮਹਾਰਾਜ ਆਪਣੀ ਅਮਾਨਤ ਜਿਥੇ ਰਖੀ ਸਾਜੇ ਉਥੋਂ ਲੈ ਜਾਉ।

ਝਾਲੀ ਚਿਤੌੜ ਦੀ ਰਾਣੀ ਰਵਿਦਾਸ ਦੀ ਮਸ਼ਹੂਰੀ ਸੁਣ ਕੇ ਵਾਰਾਨਸੀ ਆਈ ਅਤੇ ਉਨ੍ਹਾਂ ਦਾ ਜੀਵਨ ਵੇਖ ਕੇ ਅਤੇ ਉਪਦੇਸ਼ ਸੁਣਕੇ ਉਨ੍ਹਾਂ ਦੀ ਚੇਲੀ ਬਣ ਗਈ। ਇਸ ਪੁਰ ਉਸਦੇ ਨਾਲ ਆਏ ਬ੍ਰਾਹਮਣ ਬਹੁਤ ਗੁੱਸੇ ਹੋਏ ਅਤੇ ਰਾਜੇ ਪਾਸ ਜਾ ਕੇ ਸ਼ਿਕਾਇਤ ਕੀਤੀ ਜੋ ਰਾਣੀ ਨਾਲ ਹੀ ਤੀਰਥ ਪਰਸਨ ਲਈ ਆਇਆ ਸੀ। ਬ੍ਰਾਹਮਣਾਂ ਨੇ ਕਰਮਾਂ ਦੀ ਵੰਡ ਪੁਰ ਜ਼ੋਰ ਦਿੱਤਾ ਅਤੇ ਕਹਿਆ ਕਿ ਸ਼ੂਦਰ ਤਾਂ ਸ਼ਾਸਤ੍ਰ ਅਨੁਸਾਰ ਭਗਤੀ ਨਹੀਂ ਕਰ ਸਕਦਾ। ਜਦੋਂ ਰਾਣੇ ਨੇ ਰਵਿਦਾਸ ਜੀ ਨੂੰ ਪੁਛਿਆ ਤਾਂ ਉਨ੍ਹਾਂ ਕਹਿਆ ਕਿ ਨਿਰੰਕਾਰ ਨੂੰ ਭਗਤੀ ਪਿਆਰੀ ਹੈ ਉਹ ਜਾਤ ਪਾਤ ਦੀ ਪਰਵਾਹ ਨਹੀਂ ਕਰਦਾ। ਇਸ ਭਾਵ ਨੂੰ ਪ੍ਰਗਟ ਕਰਦਾ ਉਨ੍ਹਾਂ ਦੀ ਰਾਗੁ ਕੇਦਾਰਾ ਵਿਚ ਹੇਠ ਲਿਖਿਆ ਸ਼ਬਦ ਹੈ :

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ।
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ। ੧।
ਰੇ ਚਿਤ ਚੇਤੀ ਚੇਤ ਅਚੇਤ। ਕਾਹੇ ਨ ਬਾਲਮੀਕਹਿ ਦੇਖ।
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ,
ਰਾਮ ਭਗਤਿ ਬਿਸੇਖ। ੧। ਰਹਾਉ।
ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ਼ਨ ਲਾਵੈ ਹੇਤ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ਼॥ ੨॥ ਕੇਦਾਰਾ

ਬਾਲਮੀਕ ਚੰਡਾਲ ਸੀ। ਇਹ ਪੁਰਾਣਾਂ ਦੀ ਕਥਾ ਸਭ ਨੂੰ ਪਤਾ ਸੀ ਕਿ ਜਦੋਂ ਪਾਂਡਵਾਂ ਨੇ ਬੜਾ ਜਗ ਕੀਤਾ ਅਤੇ ਸਭ ਲੋਕ ਭੋਜਨ ਪਾ ਚੁਕੇ ਪਰ ਜਗ ਦੀ ਪੂਰਨਤਾ ਦਾ ਘੰਟਾ ਨਾ ਵਜਿਆ। ਫਿਰ ਕ੍ਰਿਸ਼ਨ ਜੀ ਨੇ ਕਹਿਆ ਬਾਲਮੀਕ ਨਹੀਂ ਆਏ। ਜਦੋਂ ਉਹ ਆਏ ਤਾਂ ਕ੍ਰਿਸ਼ਨ ਜੀ ਨੇ ਉਨ੍ਹਾਂ ਦੇ ਪੈਰ ਧੋਤੇ। ਜਦੋਂ ਉਨ੍ਹਾਂ ਭੋਜਨ ਪਾ ਲਇਆ ਤਾਂ ਜਗ ਦੀ

ਸੰਪੂਰਨਤਾ ਦਾ ਘੰਟਾ ਵਜਿਆ। ਰਾਣਾ ਜੀ ਨੇ ਬ੍ਰਾਹਮਣਾਂ ਨੂੰ ਕਹਿਆ ਕਿ ਰਵਿਦਾਸ ਠੀਕ ਭਗਤ ਹੈ ਅਤੇ ਉਹ ਆਪ ਵੀ ਉਨ੍ਹਾਂ ਦਾ ਚੇਲਾ ਬਣ ਗਇਆ।

ਮਲੂਮ ਹੁੰਦਾ ਹੈ ਕਿ ਇਸ ਇਤਰਾਜ਼ ਦੇ ਉੱਤਰ ਵਿਚ ਭਗਤ ਰਵਿਦਾਸ ਜੀ ਨੇ ਨੀਚ ਜਾਤੀਆਂ ਵਿਚੋਂ ਉਗਮੇ ਆਪਣੇ ਸਮਕਾਲੀ ਤੇ ਪਹਿਲੋਂ ਹੋਏ ਮੰਨੇ ਪ੍ਰਮੰਨੇ ਭਗਤਾਂ ਦੇ ਉਦਾਹਰਣ ਦਿੱਤੇ। ਸਗੋਂ ਇਹ ਆਖਿਆ ਕਿ ਵਿਸ਼ਨੂੰ ਅਤੇ ਸ਼ਿਵ ਜੀ ਭਗਤਾਂ ਦੀ ਬਰਾਬਰੀ ਨਹੀਂ ਕਰ ਸਕਦੇ :

ਹਰਿ ਜਪਤ ਤੇਊ ਜਨਾਂ ਪਦਮ ਕਵਲਾਸਪਤਿ,
ਤਾਸ ਸਮ ਤੁਲਿ ਨਹੀ ਆਨ ਕੋਊ ॥
ਏਕ ਹੀ ਏਕ ਅਨੇਕ ਹੋਇ,
ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ ੧ ॥ ਰਹਾਉ।
ਜਾਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ,
ਤਾਸ ਕੀ ਜਾਤਿ ਆਛੋਪ ਛੀਪਾ ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ,
ਨਾਮ ਕੀ ਨਾਮਨਾ ਸਪਤ ਦੀਪਾ ॥ ੧ ॥
ਜਾਕੈ ਈਦਿ ਬਕਰੀਦਿ ਕੁਲ ਗਊ ਰੇ,
ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
ਜਾਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ
ਤਿਹੂ ਰੇ ਲੋਕ ਪਰਸਿਧ ਕਬੀਰਾ ॥ ੨ ॥ ੩ ॥ ਮਲਾਰ ॥

ਫਿਰ ਕਹਿਆ ਹੈ :

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥ ੧ ॥ ਰਹਾਉ ॥
ਹਰਿ ਕੇ ਨਾਮ ਕਬੀਰ ਉਜਾਗਰ। ਜਨਮ ਜਨਮ ਕੇ ਕਾਟੇ ਕਾਗਰ ॥ ੧ ॥
ਨਿਮਤ ਨਾਮ ਦੇਉ ਦੂਧ ਪੀਆਇਆ ॥
ਤਉ ਜਗ ਜਨਮ ਕੇ ਸੰਕਟ ਨਹੀਂ ਆਇਆ ॥ ੨ ॥
ਜਨ ਰਵਿਦਾਸ ਰਾਮ ਰੰਗਿ ਰਾਤਾ।
ਇਉ ਗੁਰਪਰਸਾਦਿ ਨਰਕ ਨਹੀ ਜਾਤਾ। ੩। ੫ ॥ ਆਸਾ

ਫਿਰ ਇਕ ਹੋਰ ਮਿਸਾਲ ਦੇ ਕੇ ਕਿ

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ,
ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤ ਲਿਖੀਐ ਤਿਹ,
ਊਪਰੇ ਪੂਜੀਐ ਕਰਿ ਨਮਕਾਰੰ ॥ ੨ ॥ ੧ ॥

ਤਾੜ ਦਾ ਰੁਖ ਅਪਵਿਤ੍ਰ ਮੰਨਿਆ ਜਾਂਦਾ ਹੈ ਕਿਉਂ ਜੁ ਉਸ ਵਿਚੋਂ ਤਾੜੀ ਨਾਮ

ਸ਼ਰਾਬ ਨਿਕਲਦੀ ਹੈ ਪਰੰਤੂ ਜਦੋਂ ਉਸਦੇ ਛਿਲਕੇ ਦੇ ਕਾਗਜ਼ ਬਣਾ ਕੇ ਉਨ੍ਹਾਂ ਉਪਰ ਨਿਰੰਕਾਰ ਦਾ ਜਸ ਲਿਖਿਆ ਜਾਂਦਾ ਹੈ, ਲੋਕ ਉਸੇ ਰੁਖ ਦੇ ਛਿਲਕਿਆਂ ਨੂੰ ਨਮਸਕਾਰ ਕਰਦੇ ਹਨ। ਪ੍ਰੋਫੈਸਰ ਵਰਮਾ[1] ਨੇ ਲਿਖਿਆ ਹੈ ਕਿ ਚਿਤੋੜ ਦੀ ਰਾਨੀ ਜੋ ਉਨ੍ਹਾਂ ਦੀ ਸ਼ਿਸ਼ ਬਣੀ ਉਹ ਮੀਰਾਂ ਬਾਈ ਸੀ। ਮੀਰਾਂ ਬਾਈ ਦੇ ਇਕ ਪਦ-ਵਿਚ ਉਨ੍ਹਾਂ ਦਾ ਨਾਮ ਗੁਰੂ ਦੇ ਰੂਪ ਵਿਚ ਆਉਂਦਾ ਹੈ :

ਗੁਰੁ ਰੈਦਾਸ ਮਿਲੇ ਮੋਹਿ ਪੂਰੇ, ਧੁਰ ਸੇ ਕਲਮ ਭਿੜੀ ॥
ਸਤਿਗੁਰੁ ਮੈਲ ਕਟੀ ਜਬ ਆਕੇ ਜੋਤ ਰਲੀ ॥

ਪਰ ਨਾਲ ਹੀ ਇਹ ਲਿਖ ਦਿੱਤਾ ਹੈ ਕਿ ਜੇ ਇਹ ਪਦ ਪਰਖਿਪਤ ਨਹੀਂ ਤਾਂ ਮੀਰਾਂ ਬਾਈ ਦਾ ਰੈਦਾਸ ਨੂੰ ਆਪਣਾ ਗੁਰੂ ਸਵੀਕਾਰ ਕਰਨਾ ਮੰਨਣਾ ਚਾਹੀਦਾ ਹੈ।

ਅਸੀਂ ਇਸ ਗੱਲ ਨੂੰ ਅਸੰਭਵ ਸਮਝਦੇ ਹਾਂ। ਮੈਕਾਲਿਫ਼ ਅਨੁਸਾਰ ਮੀਰਾਂ ਬਾਈ ਦਾ ਜਨਮ 1504 ਈਸਵੀ ਦੇ ਨੇੜੇ ਤੇੜੇ ਹੋਇਆ ਅਤੇ ਉਸਦਾ ਵਿਆਹ 1516 ਈਸਵੀ ਅਰਥਾਤ 1573 ਸੰਮਤ ਵਿਚ ਹੋਇਆ। ਜਦੋਂ ਉਹ ਰਾਣਾ ਸਾਂਗਾ ਦੇ ਪੁੱਤਰ ਕੰਵਰ ਭੋਜਰਾਜ ਨਾਲ ਵਿਆਹੀ ਜਾ ਕੇ ਚਿਤੌੜ ਦੀ ਕੰਵਰਰਾਣੀ ਬਣੀ। ਰਵਿਦਾਸੀਆਂ ਦੀ ਰਵਾਇਤ ਅਨੁਸਾਰ ਭਗਤ ਜੀ 2੬ ਮਾਘ ਪੂਰਨਮਾਸ਼ੀ ਸੰਮਤ 1575 ਨੂੰ ਜੋਤੀ ਜੋਤ ਸਮਾ ਗਏ। ਰਵਾਇਤ ਅਨੁਸਾਰ ਰਾਣੀ ਝਾਲੀ ਨਾਲ ਰਾਣਾ ਜੀ ਵੀ ਬਨਾਰਸ ਆਏ ਸਨ। ਮੀਰਾਂ ਬਾਈ ਦੀ ਆਪਣੇ ਪਤੀ ਨਾਲ ਮੁੱਢ ਤੋਂ ਹੀ ਮੀਜ ਨਹੀਂ ਸੀ ਮਿਲੀ। ਇਸ ਲਈ ਉਸਦਾ ਬਨਾਰਸ ਆਪਣੀ ਪਤਨੀ ਨਾਲ ਆਉਣਾ ਕਿਸ ਤਰ੍ਹਾਂ ਸੰਭਵ ਹੋ ਸਕਦਾ ਹੈ। ਨਾਲ ਰਵਿਦਾਸ ਜੀ ਨਿਰਗੁਣ ਧਾਰਾ ਦੇ ਭਗਤ ਸਨ ਅਤੇ ਮੀਰਾਂ ਬਾਈ ਸਰਗੁਣ ਦੀ ਉਪਾਸਕ ਸੀ ਅਤੇ ਅੰਤ ਤੀਕ ਵੀ ਗਿਰਧਰ (ਕ੍ਰਿਸ਼ਨ) ਜੀ ਦੀ ਪੁਜਾਰਨ ਰਹੀ। ਉਹ ਰਵਿਦਾਸ ਜੀ ਨੂੰ ਕਿਸ ਤਰ੍ਹਾਂ ਗੁਰੂ ਮੰਨ ਸਕਦੀ ਸੀ।

ਹੁਣ ਜਦੋਂ ਰਾਣਾ ਅਤੇ ਰਾਣੀ ਨੇ ਰਵਿਦਾਸ ਜੀ ਨੂੰ ਗੁਰੂ ਧਾਰ ਲਇਆ ਤਾਂ ਬਨਾਰਸ ਵਿਚ ਉਨ੍ਹਾਂ ਦੀ ਮਾਨਤਾ ਵੱਧ ਗਈ। ਆਪ ਨੇ ਲਿਖਿਆ ਹੈ ਕਿ ਜਿਹੜੇ ਬ੍ਰਾਹਮਣ ਅਛੂਤ ਚਮਾਰ ਸਮਝ ਕੇ ਨੇੜੇ ਨਹੀਂ ਸੀ ਢੁਕਦੇ ਉਹ ਇਹ ਜਾਣਦੇ ਹੋਏ ਵੀ ਕਿ ਮੈਂ ਚਮਾਰ ਹਾਂ ਹੁਣ ਡੰਡੌਤ ਕਰਨ ਲਗ ਪਏ ਹਨ :

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ,
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,
ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥ ੩ ॥ ੧ ॥ ਮਲਾਰ

ਮੈਕਾਲਿਫ ਅਤੇ ਹੋਰਨਾਂ ਜੀਵਨੀਕਾਰਾਂ ਸਭ ਨੇ ਲਿਖਿਆ ਹੈ ਕਿ ਲੰਗਰ ਵਿਚ ਹੁਣ ਭੇਟਾ ਬਹੁਤ ਆਣ ਲਗ ਪਈ ਅਤੇ ਆਪ ਨੇ ਇਕ ਚੰਗਾ ਜੇਹਾ ਘਰ ਵੀ ਬਣਵਾ ਲਇਆ। ਸੰਗਤਾਂ ਜੋ ਦਰਸ਼ਨ ਕਰਨ ਆਉਂਦੀਆਂ ਉਨ੍ਹਾਂ ਦੇ ਠਹਿਰਨ ਲਈ ਇਕ ਸਰਾਂ

---

1. ਪੰਨਾ 225 'ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ', ਚੌਥੀ ਪ੍ਰਕਾਸ਼ਨਾ।

ਵੀ ਬਣਵਾਈ। ਲੰਗਰ ਵਿਚ ਸਭ ਇਕੋ ਪੰਗਤ ਵਿਚ ਬੈਠ ਕੇ ਭੋਜਨ ਪਾਂਦੇ ਸਨ। ਭਗਤ ਜੀ ਦੇ ਇਕ ਸ਼ੁਕਰ ਭਰੇ ਸ਼ਬਦ ਤੋਂ ਇਸ ਸਥਿਤੀ ਪੁਰ ਚਾਨਣ ਪੈਂਦਾ ਹੈ :

ਐਸੀ ਲਾਲ ਤੁਝ ਬਿਨ ਕਉਨ ਕਰੈ ॥
ਗ਼ਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ ੧ ॥ ਰਹਾਉ ॥
ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨਾ ਡਰੈ ॥
ਨਾਮਦੇਵੁ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ । ੨ । ਮਾਰੂ

ਚਮਾਰ ਜਾਤੀ ਵਿਚ ਪੈਦਾ ਹੋ ਕੇ ਭਗਤੀ ਕਾਰਨ ਉੱਚ ਪਦਵੀ ਪ੍ਰਾਪਤ ਕੀਤੀ। ਪਰ ਉਹ ਮੰਨਦੇ ਸਨ ਕਿ ਇਹ ਸਭ ਤੇਰੀ ਵਡਿਆਈ ਹੈ ਹੇ ਪ੍ਰਭੂ, ਮੈਨੂੰ ਨੀਚ ਨੂੰ ਕੌਣ ਜਾਣਦਾ ਹੈ।

ਸਾਰਿਆਂ ਭਗਤਾਂ ਦੇ ਜੀਵਨ ਵਿਚ ਕਰਾਮਾਤਾਂ ਦਾ ਜ਼ਿਕਰ ਹੈ। ਪਰ ਭਗਤ ਰਵਿਦਾਸ ਦੇ ਜੀਵਨ ਵਿਚ ਇਨ੍ਹਾਂ ਦੀ ਬਹੁਤੀ ਭਰਮਾਰ ਨਹੀਂ। ਦੋ ਕਰਾਮਾਤਾਂ ਜੋ ਸਾਰਿਆਂ ਅੰਕਿਤ ਕੀਤੀਆਂ ਹਨ ਪਾਠਕਾਂ ਦੀ ਦਿਲਚਸਪੀ ਲਈ ਦਿੱਤੀਆਂ ਜਾਂਦੀਆਂ ਹਨ। ਭਗਤ ਜੀ ਨੂੰ ਜਦੋਂ ਮਾਪਿਆਂ ਵੱਖ ਕਰ ਦਿੱਤਾ ਤਾਂ ਇਕ ਵੱਖਰੀ ਛੰਨ ਰਚ ਕੇ ਜੁਤੀਆਂ ਗੰਢਣ ਦਾ ਕੰਮ ਕਰਨ ਲਗ ਪਏ। ਇਕ ਦਿਨ ਇਕ ਬ੍ਰਾਹਮਣ ਜੋ ਗੰਗਾ ਇਸ਼ਨਾਨ ਲਈ ਜਾ ਰਹਿਆ ਸੀ ਜੁੱਤੀ ਦੇ ਟੁੱਟ ਜਾਣ ਕਰਕੇ ਉਨ੍ਹਾਂ ਪਾਸ ਗੰਢਾਣ ਲਈ ਅਟਕਿਆ। ਭਗਤ ਜੀ ਨੇ ਚੰਗੀ ਤਰ੍ਹਾਂ ਤੋਪੇ ਲਾ ਕੇ ਟੁਟੀ ਜੁੱਤੀ ਨੂੰ ਫਿਰ ਵਰਤਣ ਜੋਗ ਕਰ ਦਿੱਤਾ। ਬ੍ਰਾਹਮਣ ਨੇ ਇਕ ਕਸੀਰਾ (ਦਮੜੀ) ਉਜਰਤ ਵਜੋਂ ਦਿੱਤੀ। ਭਗਤ ਜੀ ਨੇ ਆਖਿਆ ਪੰਡਿਤ ਜੀ ਇਹ ਕਸੀਰਾ ਸਾਡੀ ਵਜੋਂ ਗੰਗਾ ਦੀ ਭੇਟਾ ਕਰ ਦੇਣਾ। ਪੰਡਿਤ ਨੇ ਇਹ ਗੱਲ ਮੰਨ ਲਈ। ਪਰ ਉਹ ਬੜਾ ਹੈਰਾਨ ਹੋਇਆ ਜਦੋਂ ਗੰਗਾ ਮਾਈ ਨੇ ਆਪਣਾ ਹੱਥ ਕਢ ਕੇ ਉਹ ਭੇਟਾ ਕਬੂਲ ਕੀਤੀ। ਭਾਈ ਗੁਰਦਾਸ ਜੀ ਨੇ ਵੀ ਇਸ ਵਾਕਿਆ ਦਾ ਜ਼ਿਕਰ ਆਪਣੀ ਦਸਵੀਂ ਵਾਰ ਵਿਚ ਕੀਤਾ ਹੈ।

ਭਗਤ ਭਗਤ ਜਗ ਵਜਿਆ ਚਹੁ ਚਕਾਂ ਦੇ ਵਿਚ ਚਮਰੇਟਾ ॥
ਪਾਹਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ ॥
ਜਿਉਂ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ ॥
ਚਹੁੰ ਵਰਨਾਂ ਉਪਦੇਸ ਦਾ ਗਿਆਨ ਧਿਆਨ ਕਰ ਭਗਤ ਸਹੇਟਾ ॥
ਨਾਵਨ ਆਯਾ ਸੰਗ ਮਿਲ ਬਾਨਾਰਸ ਕਰ ਗੰਗਾ ਥੇਟਾ ॥
ਕਢ ਕਸੀਰਾ ਸਉਪਿਆ ਰਵਿਦਾਸੇ ਗੰਗਾ ਦੀ ਭੇਟਾ ॥
ਲਗਾ ਪੁਰਬ ਅਭੀਚ ਦਾ ਡਿਠਾ ਚਲਿਤ ਅਚਰਜ ਅਮੇਟਾ ॥
ਲਇਆ ਕਸੀਰਾ ਹਥ ਕਢ ਸੂਰ ਇਕ ਜਿਉਂ ਤਾਨਾ ਪੇਟਾ ॥
ਭਗਤ ਜਨਾਂ ਹਰਿ ਮਾਪਿਉ ਬੇਟਾ ॥ ੧੭ ॥ ਵਾਰ ੧੦ ॥

ਦੋਹਾਂ ਕਹਾਣੀਆਂ ਵਿਚ ਫ਼ਰਕ ਹੈ। ਸ਼ਰਧਾਲੂਆਂ ਦੀ ਲਿਖਤ ਅਨੁਸਾਰ ਭਗਤ ਜੀ ਨੇ ਕਸੀਰਾ ਇਕ ਬ੍ਰਾਹਮਣ ਹੱਥ ਭੇਜਿਆ। ਉਪਰਲੀ ਪਉੜੀ ਅਨੁਸਾਰ ਭਗਤ ਰਵਿਦਾਸ ਜੀ ਆਪ ਕਸੀਰਾ ਅਰਪਿਆ। ਦਸਾਂ ਨੌਹਾਂ ਦੀ ਕਮਾਈ ਵਿਚੋਂ ਇਕ ਨਿਗੂਣੀ ਭੇਟਾ ਦੇਵਤੇ ਵੀ ਹੱਥ ਟੱਡ ਕੇ ਲੈਂਦੇ ਹਨ। ਇਹ ਸਿਖਿਆ ਇਸ ਪ੍ਰਸੰਗ ਤੋਂ ਮਿਲਦੀ ਹੈ।

ਦੂਜੀ ਕਰਾਮਾਤ ਚਿਤੌੜ ਵਿਚ ਹੋਈ। ਰਾਣੀ ਝਾਲੀ ਨੇ ਗੁਰੂ ਧਾਰਨ ਦੀ ਖੁਸ਼ੀ ਵਿਚ ਇਕ ਬੜਾ ਜੱਗ ਕੀਤਾ ਅਤੇ ਭਗਤ ਜੀ ਨੂੰ ਵੀ ਸ਼ਾਮਿਲ ਹੋਣ ਲਈ ਬੇਨਤੀ ਕੀਤੀ ਜੋ ਭਗਤ ਜੀ ਨੇ ਮੰਨ ਲਈ। ਬ੍ਰਾਹਮਣਾਂ ਨੇ ਆਖਿਆ ਅਸੀਂ ਇਕ ਚਮਾਰ ਨਾਲ ਬੈਠ ਕੇ ਭੋਜਣ ਨਹੀਂ ਪਾਵਾਂਗੇ। ਵੱਖ ਰਸੋਈ ਤਿਆਰ ਕੀਤੀ। ਪਰ ਜਦੋਂ ਪੰਗਤ ਲਗੀ ਹਰ ਦੋਹਾਂ ਪੰਡਿਤਾਂ ਵਿਚਕਾਰ ਇਕ ਰਵਿਦਾਸ ਬੈਠਾ ਦਿਸਿਆ। ਪੰਡਿਤ ਆਪਣੀ ਗ਼ਲਤੀ ਮੰਨ ਕੇ ਭਗਤ ਜੀ ਦੇ ਸਿਖ ਹੋ ਗਏ।

## ਕਾਂਡ 2
# ਭਗਤ ਜੀ ਦੇ ਧਾਰਮਿਕ ਸਿਧਾਂਤ

ਭਗਤ ਰਵਿਦਾਸ ਸਾਰੇ ਭਗਤਾਂ ਵਾਂਗ ਜਿਹੜੇ ਨਾਮ ਨਿਰੰਕਾਰ ਦੇ ਜਨਤਾ ਵਿਚ ਵਰਤਮਾਨ ਸਨ ਉਨ੍ਹਾਂ ਦੀ ਹੀ ਵਰਤੋਂ ਕਰਦੇ ਸਨ। ਆਪ ਵਾਰਾਨਸੀ ਵਿਚ ਬਹੁਤਾ ਚਿਰ ਰਹੇ। ਕਬੀਰ ਜੀ ਦੇ ਸਮਕਾਲੀ ਸਨ। ਆਪਣੇ ਪਦਾਂ ਵਿਚ ਉਨ੍ਹਾਂ ਨਾਮਦੇਵ ਦਾ ਜੋ ਉਨ੍ਹਾਂ ਤੋਂ ਪਹਿਲੇ ਹੋਇਆ ਹੈ, ਸਧਨੇ ਅਤੇ ਸੈਣ ਜੀ ਦਾ ਵੀ ਜ਼ਿਕਰ ਕੀਤਾ ਹੈ। 'ਰਾਮ' ਉਨ੍ਹਾਂ ਦਾ ਪਿਆਰਾ ਨਾਮ ਸੀ। ਅਲਹ ਜਾਂ ਖ਼ੁਦਾ ਉਨ੍ਹਾਂ ਦੀ ਬਾਣੀ ਵਿਚ ਨਹੀਂ ਵਰਤਿਆ ਗਇਆ। ਉਸ ਦਾ ਸਰੂਪ ਇਨ੍ਹਾਂ ਪੰਕਤੀਆਂ ਵਿਚ ਅੰਕਿਆ ਹੈ:

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ ੪ ॥ ੧ ॥ ਸੋਰਠਿ

ਪੁਨ:

ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਲ ਮਲੇਛ ਮਨ ਸੋਇ
ਜਿਹੜਾ ਐਸੇ ਸਰਬ ਵਿਆਪਕ ਰਾਮ ਨੂੰ ਸਿਮਰਦਾ ਹੈ ਉਹ
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥ ੧ ॥

ਸਗੋਂ

ਧੰਨਿ ਸੁ ਗਾਉ ਧੰਨਿ ਸੋ ਠਾਉ ਪੁਨੀਤ ਕੁਟੰਬ ਸਭ ਲੋਇ ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ
ਹੋਇ ਰਸ ਮਗਨ ਡਾਰੇ ਬਿਖੁ ਹੋਇ ॥ ਬਿਲਾਵਲ ॥

ਸ੍ਰਿਸ਼ਟੀ ਦੀ ਸਾਜਨਾ ਕਿਸ ਤਰ੍ਹਾਂ ਹੋਏ ? ਇਹ ਸਵਾਲ ਜਾਂ ਇਸ ਦਾ ਉੱਤਰ ਆਪ ਦੀ ਬਾਣੀ ਵਿਚ ਕਿਸੇ ਸ਼ਕਲ ਵਿਚ ਵੀ ਨਹੀਂ ਆਇਆ। ਪਰੰਤੂ ਸਿਰੀ ਰਾਗ ਦੇ ਉਨ੍ਹਾਂ ਦੇ ਉਚਰੇ ਪਦ ਵਿਚ ਆਤਮਾ ਦਾ ਪਰਮਾਤਮਾ ਨਾਲ ਕੀ ਸੰਬੰਧ ਹੈ ਇਸ ਪੁਰ ਕੁਝ ਚਾਨਣ ਪਾਇਆ ਗਇਆ ਹੈ:

ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ ੧ ॥

ਤੇਰੇ ਮੇਰੇ ਵਿਚ ਅਤੇ ਮੇਰੇ ਤੇਰੇ ਵਿਚ ਕੀ ਫ਼ਰਕ ਹੈ ? ਜੋ ਸੋਨੇ ਅਤੇ ਉਸ ਤੋਂ ਬਣੇ ਕੜੇ ਵਿਚ ਹੈ। ਜਾਂ ਜਲ ਤੇ ਉਸ ਵਿਚ ਉਠੀ ਲਹਿਰ ਵਿਚ ਜੋ ਫ਼ਰਕ ਹੈ। ਭਾਵ ਦੋਹਾਂ ਦਾ ਅਸਲਾ ਇਕੋ ਹੀ ਹੈ ਕੇਵਲ ਰੂਪ ਹੀ ਵੱਖਰਾ ਹੈ। ਜਦੋਂ ਸ੍ਰਿਸ਼ਟੀ ਸਾਜਨ ਦਾ ਖ਼ਿਆਲ ਆਇਆ ਨਿਰੰਕਾਰ ਸਰਗੁਣ ਰੂਪ ਹੋ ਗਇਆ ਅਤੇ ਇਸ ਸ਼ਬਦ ਦੀਆਂ ਅਗਲੀਆਂ ਤੁਕਾਂ

ਵਿਚ ਇਹ ਕਹਿਆ ਹੈ ਕਿ ਜਦੋਂ ਉਹ ਕਰਤਾ ਬਣਿਆ ਤਾਂ ਫਿਰ ਉਸ ਲਈ ਕਰਮ ਜ਼ਰੂਰੀ ਸੀ। ਇਸ ਲਈ ਇਹ ਰਚਨਾ ਉਸ ਦੇ ਗੁਣਾਂ ਦੇ ਪ੍ਰਗਟਾਵੇ ਲਈ ਹੋਈ। ਮੁਕਤੀ ਦਾ ਸਰੂਪ ਬੜੇ ਸੁੰਦਰ ਸ਼ਬਦਾਂ ਵਿਚ ਉਲੀਕਿਆ ਹੈ :

[1]ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜੁਆਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥ ੨ ॥ ਗਉੜੀ

ਉਸ ਹਾਲਤ ਵਿਚ ਕੋਈ ਗ਼ਮ ਜਾਂ ਫ਼ਿਕਰ ਨਹੀਂ। ਸਦਾ ਅਨੰਦ ਹੀ ਅਨੰਦ ਹੈ। ਡਿਗਣ ਅਰਥਾਤ ਮਾਇਆ ਤੋਂ ਠਗੇ ਜਾਣ ਦਾ ਕੋਈ ਡਰ ਨਹੀਂ। ਉਥੇ ਪੁਜ ਕੇ ਜਿਸ ਤਰ੍ਹਾਂ ਪੰਚਮ ਪਾਤਸ਼ਾਹ ਨੇ ਲਿਖਿਆ ਹੈ, ਭਗਤ 'ਦਰਬਾਰੀ' ਬਣ ਜਾਂਦੇ ਹਨ ਇਸ ਲਈ ਬਿਨਾਂ ਰੋਕ ਟੋਕ ਹਜ਼ੂਰੀ ਵਿਚ ਹਾਜ਼ਰ ਹੋ ਸਕਦੇ ਹਨ। ਭਾਵ ਸਭ ਬੰਧਨਾਂ ਤੋਂ ਮੁਕਤ ਨਾਮ ਵਿਚ ਮਸਤ ਨਾਮੀ ਦੀ ਸਮੀਪਤਾ ਦਾ ਅਨੰਦ ਮਾਣਦੇ ਹਨ। ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਸਾਧਨ ਸੰਤਾਂ ਦੀ ਸੰਗਤ ਤੇ ਨਾਮ ਦਾ ਜਾਪ ਹੀ ਭਗਤ ਜੀ ਨੇ ਅੰਕਿਤ ਕੀਤੇ ਹਨ :

ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥ ੧ ॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥ ੧ ॥ ਰਹਾਉ ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲਗ ਓਲਗਣੀ ॥ ੨ ॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥
ਜਣੀ ਲਖਾਵਹੁ ਅਸੰਤ ਪਾਪੀ ਸਣਿ ॥ ੨ ॥ ੧ ॥ ਆਸਾ

ਪੁਨ :

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥ ੧ ॥
ਮਾਧਉ ਸਤਿ ਸੰਗਤਿ ਸਰਨਿ ਤੁਮਾਰੀ

---

1. ਜਿਤਨੇ ਵੀ ਸ਼ਬਦ ਜੀਵਨੀ ਵਿਚ ਦਿੱਤੇ ਗਏ ਹਨ ਉਨ੍ਹਾਂ ਦੇ ਪੂਰੇ ਅਰਥ ਟੀਕੇ ਵਿਚ ਥਾਂ ਪੁਰ ਥਾਂ ਵੇਖੋ।

ਹਮ ਅਉਗਣ ਤੁਮ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤ ਸੰਗਤਿ ਮਿਲ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥ ੨ ॥ ੩ ॥ ਆਸਾ

ਨਾਮ ਦੇ ਜਾਪ ਪੁਰ ਬਲ ਦਿੰਦੇ ਹੋਏ ਬਚਨ ਕਰਦੇ ਹਨ :

ਸਤਿਜੁਗ ਸਤੁ ਤ੍ਰੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥ ਗਉੜੀ ਬੈਰਾਗਣਿ

ਰਾਗ ਭੈਰਉ ਵਿਚ ਫੁਰਮਾਂਦੇ ਹਨ :

ਬਿਨੁ ਦੇਖੇ ਉਪਜੈ ਨਹੀਂ ਆਸਾ । ਜੋ ਦੀਸੈ ਸੋ ਹੋਇ ਬਿਨਾਸਾ
ਬਰਨ ਸਹਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥ ੧ ॥
ਪਰਚੈ ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸਿ ਦੁਬਿਧਾ ਨ ਹੋਈ ॥ ੧ ॥
॥ ਰਹਾਉ ॥ ਭੈਰਉ

ਸਰਗੁਣ ਧਾਰਾ ਦੇ ਭਗਤ ਧੂਪ; ਦੀਪ, ਨਈਵੇਦ ਦੁਆਰਾ ਆਪਣੇ ਇਸ਼ਟ ਦੀ ਮੂਰਤੀ ਅਗੇ ਆਰਤੀ ਕਰਦੇ ਹਨ। ਪਰ ਇਹ ਅਪਵਿਤ੍ਰ ਵਸਤਾਂ ਮੈਂ ਤੇਰੀ ਆਰਤੀ ਲਈ ਨਹੀਂ ਵਰਤਦਾ :

ਦੂਧ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥ ੧ ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪ ਨ ਪਾਵਉ ॥ ੧ ॥ ਰਹਾਉ ।

ਮੈਂ ਜੂਠੀਆਂ ਚੀਜ਼ਾਂ ਤਾਂ ਅਰਪਨ ਕਰਨੀਆਂ ਯੋਗ ਨਹੀਂ ਸਮਝਦਾ ਮੈਂ ਤਾਂ

ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰਪ੍ਰਸਾਦਿ ਨਿਰੰਜਨ ਪਾਵਉ ॥ ੪ ॥ ੧ ॥ ਗੂਜਰੀ

ਮੈਂ ਹੇ ਨਿਰੰਕਾਰ ਤੇਰੀ ਆਰਤੀ ਤੇਰੇ ਨਾਮ ਦੁਆਰਾ ਹੀ ਕਰਾਂਗਾ :

ਨਾਮ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ੧ ॥ ਰਹਾਉ
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੈ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੈ ਤੁਝਹਿ ਕਉ ਚਾਰੇ ॥ ੧ ॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥ ੩ ॥

ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ
ਤਿਹਾਰੇ ॥ ੪ ॥ ੩ ॥
ਧਨਾਸਰੀ

ਪਰ ਹਉਮੈ ਦਾ ਨਾਮ ਨਾਲ ਵਿਰੋਧ ਹੈ। ਨਾਲੇ ਜਦੋਂ ਤੀਕ ਸਰੀਰ ਤੇ ਸਾਕ ਸੰਬੰਧੀਆਂ ਦੀ ਮੋਹ ਮਨ ਵਿਚ ਹੈ, ਨਾਮ ਵਿਚ ਚਿਤ ਨਹੀਂ ਜੁੜਦਾ। ਸੂਹੀ ਰਾਗ ਵਿਚ ਆਪ ਨੇ ਦੱਸਿਆ ਹੈ ਕਿ ਸਰੀਰ ਬਿਨਸਨਹਾਰ ਹੈ ਅਤੇ ਅੰਤ ਵੇਲੇ ਸਾਕਾਂ ਸੰਬੰਧੀਆਂ ਸਾਥ ਛਡ ਜਾਣਾ ਹੈ :

ਜੋ ਦਿਨ ਆਵਹਿ ਸੋ ਜਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥
ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ ਸਿਰ ਊਪਰਿ
ਮਰਨਾ ॥ ੧ ॥

ਕਿਆ ਤੂੰ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ
ਕਰਿ ਜਾਨਾ ॥ ੧ ॥ ਰਹਾਉ ॥

ਤੂੰ ਰੋਟੀ ਕਪੜੇ ਦੀ ਚਿੰਤਾ ਨਾ ਕਰ। ਬੰਦਗੀ ਵਿਚ ਲਗ :

ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥
ਸਭ ਘਟ ਭੀਤਰੁ ਹਾਟ ਚਲਾਵੈ ॥
ਕਰਿ ਬੰਦਗਿ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮਾਰਿ ਸਵੇਰਾ ॥ ੨ ॥
ਜਨਮੁ ਸਿਰਾਨੋ ਪੰਥੁ ਨਾ ਸਵਾਰਾ ॥ ਸਾਂਝ ਪਰੀ ਦਹਦਿਸ ਅੰਧਿਆਰਾ ॥
ਕਹਿ ਰਵਿਦਾਸ ਨਿਦਾਨ ਦਿਵਾਨੇ ॥
ਚੇਤਸਿ ਨਾਹੀ ਦੁਨੀਆਂ ਫਨ ਖਾਨੇ ॥ ੩ ॥ ੨ ॥ ਸੂਹੀ

ਜਾਇਦਾਦ ਤੇ ਸੰਬੰਧੀਆਂ ਦਾ ਜੋ ਮਾਣ ਹੈ ਉਸ ਦਾ ਇਹ ਹਾਲ ਹੋਣਾ ਹੈ :

ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥ ੧ ॥
ਇਹ ਤਨੁ ਐਸਾ ਜੈਸਾ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥ ੧ ॥ ਰਹਾਉ ॥
ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥ ੨ ॥
ਘਰ ਕੀ ਨਾਰਿ ਉਰਹਿ ਤਨ ਲਾਗੀ ॥
ਉਹ ਤਉ ਭੂਤੁ ਭੂਤੁ ਕਰਿ ਭਾਗੀ ॥ ੩ ॥ ੨ ॥ ਸੂਹੀ

ਸਰੀਰ ਅਤੇ ਸੰਬੰਧੀਆਂ ਦਾ ਮੋਹ ਤਿਆਗ ਕੇ ਮਨ ਵਿਚੋਂ ਹਉਮੈ ਨੂੰ ਕਢ ਦੇਵੀਏ ਤਾਂ ਉਸ ਵਿਚ ਨਾਮ ਦਾ ਵਾਸਾ ਹੁੰਦਾ ਹੈ। ਆਪ ਦਾ ਫੁਰਮਾਨ ਹੈ :

ਜਬ ਹਮ ਹੋਤੇ ਤਬ ਤੂੰ ਨਾਹੀ ਅਬ ਤੂ ਹੀ ਮੈ ਨਾਹੀ ॥ ੧ ॥ ੧ ॥ ਸੋਰਠਿ

ਜਦੋਂ ਮਨ ਵਿਚ ਹਉਮੈ ਸੀ ਇਸ ਵਿਚ ਤੇਰਾ ਵਾਸ ਨਹੀਂ ਸੀ। ਹੁਣ ਜਦੋਂ ਤੇਰਾ ਵਾਸਾ ਹੋ ਗਇਆ ਹੈ ਹਉਮੈ ਨਾਸ ਹੋ ਗਈ ਹੈ। ਹੁਣ :

ਅਨਲ ਅਗਾਮ ਜੈਸੇ ਲਹਰਿ ਮਇਓਦਧਿ
ਜਲ ਕੇਵਲ ਜਲ ਮਾਹੀ ॥ ੧ ॥ ੧ ॥ ਸੋਰਠਿ

ਹਵਾ ਨਾਲ ਸਮੁੰਦਰ ਵਿਚ ਅਨੇਕ ਲਹਿਰਾਂ ਉਠਦੀਆਂ ਹਨ ਪਰ ਹਵਾ ਬੰਦ ਹੋਣ ਦੇ ਨਾਲ ਉਹ ਜਲ ਦਾ ਰੂਪ ਹੀ ਧਾਰ ਲੈਂਦੀਆਂ ਹਨ ਅਤੇ ਉਨ੍ਹਾਂ ਦਾ ਜਲ ਸਮੁੰਦਰ ਦੇ ਜਲ ਵਿਚ ਹੀ ਸਮਾ ਜਾਂਦਾ ਹੈ। ਹੁਣ ਹਉਮੈ ਦਾ ਪਰਦਾ ਜੋ ਭੰਬੀਰੀ ਦੇ ਖੰਭ ਵਰਗਾ ਮਹੀਨ ਸੀ, ਗੁਰੂ ਦੀ ਕਿਰਪਾ ਨਾਲ ਦੂਰ ਹੋ ਗਇਆ ਹੈ ਤੇ ਮੇਰੀ ਆਤਮਾ ਨੇ ਆਪਣਾ ਅਸਲਾ ਸਹੀ ਕਰ ਲਇਆ ਹੈ।

ਨਾਮ ਦੀ ਪ੍ਰਾਪਤੀ ਗਿਆਨ ਦੀਆਂ ਪੁਸਤਕਾਂ ਪੜ੍ਹਨ ਨਾਲ ਨਹੀਂ ਹੁੰਦੀ। ਸਗੋਂ ਅਹੰਕਾਰ ਵਧਦਾ ਹੈ ਤੇ ਅਸਲੀਅਤ ਸਾਖਿਆਤ ਨਹੀਂ ਹੁੰਦੀ।

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨਾ ਦਰਸੈ ॥
ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥ ੧ ॥
ਦੇਵ ਸੰਸੈ ਗਾਂਠਿ ਨ ਛੂਟੈ ॥
ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੈ ॥ ੧ ॥ ਰਹਾਉ
ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗਿ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੈ ਇਹ ਬੁਧਿ ਕਬਹਿ ਨਾ ਨਾਸੀ ॥ ੨ ॥
ਕਹੁ ਰਵਿਦਾਸ ਸਭੈ ਨਹੀਂ ਸਮਝਸ ਭੂਲ ਪਰੇ ਜੈਸੇ ਬਉਰੇ।
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥ ੩ ॥ ੧ ॥
ਰਾਮਕਲੀ।

ਜੋਤ ਤੋਂ ਜੋਤ ਜਗਦੀ ਹੈ। ਲੋਹਾ ਪਾਰਸ ਨਾਲ ਛੂਹੇ ਤਾਂ ਬਾਰਾ ਵੰਨੀ ਸੋਨਾ ਬਣਦਾ ਹੈ। ਨਾਮ ਦਾ ਅਭਿਆਸ ਨਾਮੀ ਨਾਲ ਛੋਹ ਦਾ ਕਾਰਨ ਬਣਦਾ ਹੈ। ਨਿਰਾ ਪੁਸਤਕਾਂ ਰਵਾਨ ਕਰਨ ਨਾਲ ਤਾਂ ਲੋਭ, ਮੋਹ, ਕ੍ਰੋਧ, ਈਰਖ਼ਾ ਤੇ ਅਹੰਕਾਰ ਹੀ ਵਧਦੇ ਹਨ। ਪ੍ਰੇਮਾ ਭਗਤੀ ਹੀ ਪਰਮ ਪਦ ਦੀ ਪ੍ਰਾਪਤੀ ਦਾ ਹੇਤੂ ਹੈ। ਭਗਤ ਜੀ ਪ੍ਰੇਮ ਦੀ ਵਿਆਖਿਆ ਮੱਛੀ ਦ੍ਰਿਸ਼ਟਾਂਤ ਦੇ ਕੇ ਪਰਗਟਾਂਦੇ ਹਨ :

ਮੀਨ ਪਕਰਿ ਫਾਂਕਿਓ ਅਰੁ ਕਾਟਿਓ ਰਾਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ ਤਉ ਨ ਬਿਸਰਿਓ ਪਾਨੀ ॥ ੨ ॥ ਸੋਰਠਿ

ਜੋ ਮੱਛੀ ਖਾਂਦੇ ਹਨ ਉਨ੍ਹਾਂ ਨੂੰ ਪਿਆਸ ਬਹੁਤੀ ਲਗਦੀ ਹੈ। ਚਿੱਥੀ ਖਾਧੀ ਜਾ ਕੇ ਵੀ ਮੱਛੀ ਪਾਨੀ ਮੰਗਦੀ ਹੈ। ਭਗਤ ਜੀ ਆਖਦੇ ਹਨ ਹਰੀ ਕਿਸੇ ਖ਼ਾਸ ਮਨੁੱਖ ਜਾਂ ਕੌਮ ਦੀ ਮਲਕੀਅਤ ਨਹੀਂ। ਉਹ ਪ੍ਰੇਮ ਵਸ ਹੈ :

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ। ੩। ੨। ਸੋਰਠਿ

ਆਪਣੀ ਪ੍ਰੀਤ ਨੂੰ ਜ਼ਾਹਰ ਕਰਨ ਲਈ ਹੋਰ ਮਿਸਾਲਾਂ ਦਿੰਦੇ ਹਨ :

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਹਮ ਭਏ ਹੈ ਚਕੋਰਾ ॥ ੧ ॥
ਮਾਧਉ ਤੁਮ ਨਾ ਤੋਰਹੁ ਤਉ ਹਮ ਨਹੀਂ ਤੋਰਹਿ ॥

ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥ ੧ ॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗ ਤੋਰੀ ॥ ੩ ॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥ ੪ ॥
ਤੁਮਰੇ ਭਜਨ ਕਟਹਿ ਜਮ ਫਾਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥੪॥ ਸੋਰਠਿ

ਇਹ ਪ੍ਰੀਤ ਮੈਂ ਹੰਗੇ ਮੁੱਲ ਲਈ ਹੈ :

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ।
ਮੈਂ ਤਉ ਮੋਲ ਮਹਗੀ ਲਈ ਜੀਅ ਸਟੈ । ੧ । ਰਹਾਉ । ਧਨਾਸਰੀ

ਪ੍ਰੀਤ ਮੇਰੀ ਤਾਂ ਇਹ ਲਾਲਸਾ ਹੈ :

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ,
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਿਉ ॥
ਮਨੁ ਸੁ ਮਧੁਕਰ ਕਰਉ ਚਰਨ ਹਿਰਦੇ ਧਰਉ,
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥੨॥ ਧਨਾਸਰੀ

ਜਿਸ ਨਾਲ ਪ੍ਰੇਮ ਹੋਵੇ ਉਸ ਦੀ ਯਾਦ ਮਨ ਵਿਚ ਸਦਾ ਰਹਿੰਦੀ ਹੈ । ਜਿਸ ਨੂੰ ਯਾਦ ਕਰਦੇ ਰਹੀਏ ਉਸ ਨਾਲ ਪ੍ਰੇਮ ਉਗਮਦਾ ਹੈ । ਸਿਮਰਨ ਅਤੇ ਪ੍ਰੇਮ ਦੋਵੇਂ ਲਾਜ਼ਮ ਮਲਜ਼ੂਮ ਹਨ । ਇਸੇ ਲਈ ਭਗਤ ਜੀ ਨੇ ਸਿਮਰਨ ਪੁਰ ਜ਼ੋਰ ਦਿੱਤਾ ਤਾਂ ਜੁ ਮਨ ਰੱਬੀ ਪ੍ਰੇਮ ਵਿਚ ਰੰਗਿਆ ਜਾਏ । ਇਹੋ ਪ੍ਰਾਰਥਨਾ ਉਹ ਨਿਰੰਕਾਰ ਅਗੇ ਸਦਾ ਕਰਦੇ :

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥ ੧ ॥
ਰਾਮ ਗੁਸਾਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥ ੧ ॥ ਰਹਾਉ ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰ ਕਲ ਜਾਈ ॥
ਕਹੁ ਰਵਿਦਾਸ ਪਰਉ ਤੇਰੀ ਸਾਭਾ ।
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ । ੩ । ੧ । ਗਉੜੀ

ਮੈਂ ਤਾਂ ਹੇ ਨਿਰੰਕਾਰ ! ਇਹ ਜਨਮ ਤੁਸਾਡੇ ਲੇਖੇ ਲਾ ਦਿੱਤਾ ਹੈ । ਹੁਣ ਹੋਰ ਪਰਤਾਵਾ ਕੀ ਕਰਦੇ ਹੋ :

ਹਮ ਸਰਿ ਦੀਨੁ ਦਇਆਲ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ।
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ।

ਹਉ ਬਲਿ ਜਾਉ ਰਮਈਆ ਕਾਰਨੈ ਕਾਰਨ ਕਵਨ ਅਬੋਲ ॥ ੧ ॥ ਰਹਾਉ
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ ।
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥
ਧਨਾਸਰੀ

ਨਾਮ ਦੇਵ ਵਾਂਗ ਮੰਦਰ ਵਿਚੋਂ ਕਢੇ ਜਾਣਾ ਅਤੇ ਵਿਰਲਾਪ ਕਰਨਾ ਇਨ੍ਹਾਂ ਦੀ ਬਾਣੀ ਵਿਚ ਕਿਤੇ ਨਹੀਂ ਆਇਆ। ਉਹ ਮੁੱਢ ਤੋਂ ਹੀ ਨਿਰਗੁਣ ਧਾਰਾ ਦੇ ਸੰਤ ਸਨ। ਭਲਾ ਜਿਹੜੇ ਇਹ ਮੰਨਦੇ ਹੋਣ ਕਿ ਜੋ ਨਾਮ ਜਪਦੇ ਹੋਣ ਉਨ੍ਹਾਂ ਦੇ ਤੁਲ ਨਾ ਵਿਸ਼ਨੂੰ ਹੈ ਨਾ ਸ਼ਿਵ ਜੀ, ਉਨ੍ਹਾਂ ਉਨ੍ਹਾਂ ਦੀ ਮੂਰਤੀਆਂ ਪੂਜਣ ਕਾਹਨੂੰ ਜਾਂਣਾ ਸੀ। ਆਪ ਦੇ ਸਿਧਾਂਤ ਸਿਖ ਸਿਧਾਂਤਾਂ ਦੇ ਬਿਲਕੁਲ ਅਨੁਕੂਲ ਹਨ ਇਸੇ ਲਈ ਆਪ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਇਕ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਭਗਤ ਕਬੀਰ ਅਤੇ ਰਵਿਦਾਸ ਦੋਵੇਂ ਸਮਕਾਲੀ ਸਨ। ਰਵਿਦਾਸ ਜੀ ਨੇ ਆਪਣੇ ਸ਼ਬਦਾਂ ਵਿਚ ਕਬੀਰ ਜੀ ਦਾ ਜ਼ਿਕਰ ਕੀਤਾ ਹੈ। ਨਾਲ ਹੀ ਭਗਤ ਨਾਮ ਦੇਵ, ਤ੍ਰਿਲੋਚਨ ਸਧਨੇ ਅਤੇ ਸੈਣ ਦਾ ਵੀ ਜ਼ਿਕਰ ਹੈ। ਪਰੰਤੂ ਕਬੀਰ ਜੀ ਦੇ ਕਿਸੇ ਸ਼ਬਦ ਵਿਚ ਭਗਤ ਰਵਿਦਾਸ ਜੀ ਦਾ ਨਾਮ ਨਹੀਂ ਆਉਂਦਾ! ਜੈ ਦਿਉ, ਨਾਮੇ ਅਤੇ ਹੋਰ ਪੁਰਾਣੇ ਭਗਤਾਂ ਦਾ ਵਰਣਨ ਹੈ। ਹਾਲਾਂ ਕਿ ਇਹ ਦੋਵੇਂ ਕਾਸ਼ੀ ਵਿਚ ਹੀ ਵਿਚਰਦੇ ਰਹੇ ਸਨ।

## ਆਧਾਰ ਪੁਸਤਕਾਂ ਦੀ ਸੂਚੀ

1. ਅੰਗਰੇਜ਼ੀ : 'ਦੀ ਸਿਖ ਰੀਲਿਜਨ' ਕ੍ਰਿਤ ਐਮ. ਏ. ਮੈਕਾਲਿਫ ਪਹਿਲੀ ਪ੍ਰਕਾਸ਼ਨਾ।
2. ਪੰਜਾਬੀ : ਜਨਮ ਸਾਖੀ ਰਵਿਦਾਸ ਭਗਤ ਜੀ ਕ੍ਰਿਤ ਗਿਆਨੀ ਬਰਕਤ ਸਿੰਘ ਅਨੰਦ, ਚੌਥੀ ਪ੍ਰਕਾਸ਼ਨਾ, ਪ੍ਰਕਾਸ਼ਕ ਜਵਾਹਰ ਸਿੰਘ, ਕ੍ਰਿਪਾਲ ਸਿੰਘ ਐਂਡ ਕੋ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
3. ਗੁਰੂ ਗ੍ਰੰਥ ਸਾਹਿਬ।
4. ਹਿੰਦੀ : ਹਿੰਦੀ ਸਾਹਿਤਯ ਕਾ ਆਲੋਚਨਾਤਮਕ ਇਤਿਹਾਸ ਕ੍ਰਿਤ ਡਾ. ਕੁਮਾਰ ਵਰਮਾ, ਪ੍ਰਯਾਗ ਵਿਸ਼ਵਵਿਦਯਾਲਯ, ਚੌਥਾ ਸੰਸਕਰਣ, ਪ੍ਰਕਾਸ਼ਕ ਰਾਮਨਾਰਾਯਣ ਲਾਲ, ਪ੍ਰਯਾਗ (ਅਲਹਾਬਾਦ)।
5. 'ਗੁਰੂ ਰਵਿਦਾਸ' ਸੰਪਾਦਿਤ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ, ਪ੍ਰਕਾਸ਼ਕ ਸ੍ਰੀ ਗੁਰੂ ਰਵਿਦਾਸ ਸੰਸਥਾਨ, ਚੰਡੀਗੜ੍ਹ, ਪਹਿਲੀ ਪ੍ਰਕਾਸ਼ਨਾ 1973.